# ਅੱਖੀਂ ਦੇਖਿਆ ਮਹਾਰਾਜਾ ਰਣਜੀਤ ਸਿੰਘ

ਹਰਪਾਲ ਸਿੰਘ ਪੰਨੂ

**ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਉਮਰ ਅਜੇ 9 ਸਾਲ ਦੀ ਸੀ ਜਦੋਂ ਅੰਗਰੇਜ਼ ਅਫਸਰ 1808 ਵਿਚ ਬੰਗਾਲ ਤੋਂ ਪੰਜਾਬ ਦੇ ਟੂਰ ਤੇ ਆਇਆ ਤੇ ਮਹਾਰਾਜੇ ਨੂੰ ਮਿਲਿਆ। ਪੰਜਾਬੀਆਂ ਬਾਰੇ ਅਤੇ ਸਰਕਾਰ ਖਾਲਸਾ ਬਾਰੇ ਉਸ ਦੀਆਂ ਟਿੱਪਣੀਆਂ ਦਿਲਚਸਪ ਹਨ। ''*ਦੀ ਏਸ਼ੀਆਟਿਕ ਐਨੂਅਲ ਰਜਿਸਟਰ ਜਿਲਦ XI, ਸਾਲ 1809*'' ਵਿਚੋਂ ਇਹ ਲੰਮਾ ਸਫਰਨਾਮਾ ਸਾਡੇ ਲਈ ਡਾ. ਗੰਡਾ ਸਿੰਘ ਜੀ ਨੇ ਲੱਭ ਦੇ ਦਿਤਾ ਸੀ।**

ਚੜ੍ਹਤ ਸਿੰਘ ਦੇ ਪੋਤਰੇ ਤੇ ਮਹਾਂ ਸਿੰਘ ਦੇ ਬੇਟੇ ਰਣਜੀਤ ਸਿੰਘ ਨੂੰ ਪੜ੍ਹਨਾ ਲਿਖਣਾ ਸਿਖਾਉਣ ਵਾਸਤੇ ਭਾਈ ਭੰਗਾ ਸਿੰਘ ਦੇ ਡੇਰੇ ਦਾਖਲ ਕਰਵਾਇਆ ਗਿਆ ਪਰ ਇਹ ਬਾਂਕਾ ਲਾਲ ਇਕ ਅੱਖਰ ਨਾ ਸਿੱਖਿਆ। ਘਰੋਂ ਪੜ੍ਹਨ ਜਾਂਦਾ ਦੱਸ ਕੇ ਉਹ ਦਰਿਆ ਰਾਵੀ ਵਿਚ ਛਾਲ ਮਾਰਦਾ ਤੇ ਤੈਰਦਾ ਹੋਇਆ ਪਰਲੇ ਕਿਨਾਰੇ ਜਾ ਨਿਕਲਦਾ। ਉਥੋਂ ਛਾਲ ਮਾਰੀ ਤਾਂ ਇੱਧਰ। ਸ਼ਾਮ ਨੂੰ ਸਾਥੀਆਂ ਨੂੰ ਆਪਣਾ ਸਕੋਰ ਦੱਸ ਦਿੰਦਾ ਕਿ ਅੱਜ ਤੀਹ ਵਾਰ ਰਾਵੀ ਪਾਰ ਕੀਤੀ ਸੀ ਕਿ ਚਾਲੀ ਵਾਰ। ਦੂਜਾ ਸ਼ੌਕ ਸ਼ਿਕਾਰ ਸੀ। ਕੇਵਲ ਇਹੀ ਨਹੀਂ ਕਿ ਪੜ੍ਹਨ ਖੁਣੋ ਖੁਦ ਨਾਲਾਇਕ ਸੀ ਸਗੋਂ ਉਸਨੇ ਆਪਣੇ ਕਈ ਮਿੱਤਰਾਂ ਉਤੇ ਵੀ ਕਿਰਪਾ ਕੀਤੀ ਕਿ ਪੜ੍ਹਨ ਤੋਂ ਵਧੀਕ ਸ਼ਿਕਾਰ ਕਰਨਾ ਜ਼ਰੂਰੀ ਸਮਝਾ ਕੇ ਆਪਣੇ ਵਰਗੇ ਬਣਾ ਲਏ। ਕਈ ਪੈਦਲ ਕਈ ਘੋੜਿਆਂ 'ਤੇ ਸਵਾਰ ਹੋ ਉਹ ਜੰਗਲਾਂ ਵਿਚ ਘੁੰਮਦਾ ਰਹਿੰਦਾ।

ਨਾਲ ਲਗਦਾ ਇਲਾਕਾ ਚੱਠਿਆਂ ਦਾ ਸੀ ਤੇ ਚੱਠਾ ਸਰਦਾਰ ਹਸ਼ਮਤ ਖਾਨ ਸਿੱਖਾਂ ਨੂੰ ਅਕਸਰ ਤੰਗ ਕਰਦਾ। ਸ੍ਰੀ ਮਹਾਂ ਸਿੰਘ ਪਾਸ ਕਈ ਸ਼ਿਕਾਇਤਾਂ ਪੁੱਜੀਆਂ ਤਾਂ ਉਹ ਤਕੜੇ ਘੋੜ ਸਵਾਰਾਂ ਦੀ ਟੁਕੜੀ ਲੈ ਕੇ ਗੁਜਰਾਂਵਾਲੇ ਤੋਂ ਤੁਰ ਪਿਆ ਤੇ ਹਸ਼ਮਤ ਖਾਨ ਘੇਰ ਕੇ ਫੜ ਲਿਆ। ਮਹਾਂ ਸਿੰਘ ਨੇ ਕਿਹਾ ਕਿ ਇਸ ਨੂੰ ਜਾਨੋਂ ਨਹੀਂ ਮਾਰਨਾ। ਛਿੱਤਰ ਘਸੁੰਨ ਮੁੱਕਾ ਦਿਲ ਖੋਲ੍ਹ ਕੇ ਕਰੋ। ਅਜਿਹਾ ਹੀ ਹੋਇਆ। ਉਸ ਦੀ ਮੰਜਾਈ ਕਰਨ ਉਪਰੰਤ ਅੱਗੋਂ ਨੂੰ ਠੀਕ ਰਹਿਣ ਦੀ ਮੱਤ ਦੇ ਕੇ ਮਹਾਂ ਸਿੰਘ ਵਾਪਸ ਆ ਗਿਆ।

ਇਕ ਦਿਨ ਨਿੱਕੇ ਡੂਰਲੀ ਜਥੇ ਨੂੰ ਨਾਲ ਲੈ ਕੇ ਜੰਗਲ ਵਿਚ ਸ਼ਿਕਾਰ ਖੇਡਦਾ ਰਣਜੀਤ ਸਿੰਘ ਰਸਤਾ ਭੁੱਲ ਗਿਆ। ਸਾਥੀਆਂ ਨਾਲੋਂ ਵਿਛੜ ਗਿਆ। ਉਸ ਨੂੰ ਪਤਾ ਨਹੀਂ ਲੱਗਾ ਕਿ ਉਹ ਚੱਠਿਆਂ ਦੀ ਜੂਹ ਵਲ ਤੁਰਿਆ ਜਾ ਰਿਹਾ ਹੈ। ਇਤਫਾਕ ਵੱਸ ਹਸ਼ਮਤ ਖਾਨ ਵੀ ਉਸ ਪਾਸੇ ਸ਼ਿਕਾਰ ਖੇਡਣ ਆਇਆ ਹੋਇਆ ਸੀ। ਉਸ ਨੇ ਰਣਜੀਤ ਸਿੰਘ ਨੂੰ ਪਛਾਣ ਲਿਆ। ਚੱਠੇ ਸਰਦਾਰ ਦੀਆਂ ਰਗਾਂ ਦਾ ਖੂਨ ਉਬਾਲਾ ਖਾ ਗਿਆ ਤੇ ਬਦਲਾ ਲੈਣ ਦਾ ਸਹੀ ਮੌਕਾ ਦੇਖ ਕੇ ਹੋਠਾਂ 'ਤੇ ਮੁਸਕਾਰਣ ਆ ਗਈ। ਉਸ ਨੇ ਤੇਜ਼ ਘੋੜਾ ਦੁੜਾਇਆ ਤੇ ਰਣਜੀਤ ਸਿੰਘ ਤੇ ਜਬਰਦਸਤ ਤਲਵਾਰ ਦਾ ਹੱਲਾ ਕੀਤਾ। ਰਣਜੀਤ ਸਿੰਘ ਲਿਸ਼ਕਾਰੇ ਵਾਂਗ ਪਰੇ ਹਟ ਕੇ ਬਚਾਅ ਕਰ ਗਿਆ ਤੇ ਤੁਰੰਤ ਆਪਣੀ ਮਿਆਨੋਂ ਕਿਰਪਾਨ ਧੂਹ ਕੇ ਘੋੜਾ ਤੇਜ਼ੀ ਵਲ ਹਸ਼ਮਤ ਖਾਨ ਵੱਲ ਦੁੜਾਇਆ। ਹਸ਼ਮਤ ਖਾਨ ਸਾਢੇ ਛੇ ਫੁੱਟ ਲੰਮਾ ਸੁਡੌਲ ਅਧਖੜ ਉਮਰ ਦਾ ਜੁਆਨ ਸੀ। ਰਣਜੀਤ ਸਿੰਘ ਨੇ ਕਿਰਪਾਨ ਦਾ ਅਜਿਹਾ ਤਿੱਖਾ ਵਾਰ ਕੀਤਾ ਕਿ ਖਾਨ ਉਸ ਵਾਰ ਨੂੰ ਰੋਕਣ ਜਾਂ ਬਚਾਅ ਕਰਨ ਵਿਚ ਸਫਲ ਨਹੀਂ ਹੋਇਆ। ਉਸ ਦਾ ਸਿਰ ਧੜ ਨਾਲੋਂ ਵੱਖ ਹੋ ਕੇ ਜ਼ਮੀਨ ਉਤੇ ਰੁੜ੍ਹ ਗਿਆ। ਗੁਜਰਾਂਵਾਲੇ ਵਾਪਸ ਆ ਕੇ ਰਣਜੀਤ ਸਿੰਘ ਨੇ ਜਦੋਂ ਇਹ ਐਲਾਨ ਕੀਤਾ ਕਿ ਹਮਲਾਵਰ ਹਸ਼ਮਤ ਖਾਨ ਨੂੰ ਮਾਰ ਦਿੱਤਾ ਗਿਆ ਹੈ ਤੇ ਅੱਜ ਤੋਂ ਮੈਂ ਚੱਠਿਆਂ ਦਾ ਵੀ ਸਰਦਾਰ ਹਾਂ ਉਦੋਂ ਉਸ ਦੀ ਉਮਰ 13 ਸਾਲਾਂ ਦੀ ਸੀ।

ਸ੍ਰੀ ਮਹਾਂ ਸਿੰਘ ਹਮੇਸ਼ਾ ਸ੍ਰੀ ਜੱਸਾ ਸਿੰਘ ਆਹਲੂਵਾਲੀਏ ਦਾ ਭਰੋਸੇਯੋਗ ਮਿੱਤ ਅਤੇ ਮਦਦਗਾਰ ਰਿਹਾ ਸੀ। ਮਹਾਂ ਸਿੰਘ ਦੀ ਮੌਤ 1790 ਵਿਚ ਤੇ ਆਹਲੂਵਾਲੀਆ ਸਰਦਾਰ ਦੀ ਮੌਤ 1783 ਵਿਚ ਹੋਈ ਤਾਂ ਆਹਲੂਵਾਲੀਏ ਦਾ ਸਰਦਾਰ ਫਤਿਹ ਸਿੰਘ ਥਾਪਿਆ ਗਿਆ ਤੇ ਰਣਜੀਤ ਸਿੰਘ ਪਿਤਾ ਦੇ ਦੇਹਾਂਤ ਤੋਂ ਬਾਅਦ ਆਪਣੀ ਸ਼ੁਕਰਚੱਕੀਆ ਮਿਸਲ ਦਾ ਮਾਲਕ ਥਾਪਿਆ ਗਿਆ ਤਾਂ ਉਦੋਂ ਉਸ ਦੀ ਉਮਰ ਦਸ ਸਾਲਾਂ ਦੀ ਸੀ। 16 ਸਾਲ ਦੀ ਉਮਰ ਵਿਚ ਉਹ ਸ੍ਰੀ ਫਤਿਹ ਸਿੰਘ ਪਾਸ ਗਿਆ ਤੇ ਉਸ ਨੂੰ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਚੱਲਣ ਦੀ ਬੇਨਤੀ ਕੀਤੀ। ਦੋਵੇਂ ਮੱਥਾ ਟੇਕ ਕੇ ਬੈਠੇ ਤਾਂ ਰਣਜੀਤ ਸਿੰਘ ਨੇ ਕਿਹਾ, ''ਤੂੰ ਮੇਰਾ ਵੱਡਾ ਭਰਾ ਹੈਂ। ਮੇਰੀ ਅਰਜ਼ ਮੰਨ ਕੇ ਪੱਗ ਵਟਾ। ਮੈਂ ਸਦਾ ਤੇਰਾ ਸਾਥ ਦਿਆਂਗਾ।'' ਇਹ ਦੋਵੇਂ ਪਗ-ਵਟ ਭਰਾ ਬਣ ਗਏ। ਇਹ ਘਟਨਾ 1796 ਦੀ ਹੈ।

ਅਬਦਾਲੀ ਦੇ ਪੋਤਰੇ ਸ਼ਾਹ ਜ਼ਮਾਨ ਨੇ ਤਿੰਨ ਜਨਵਰੀ 1796 ਨੂੰ ਲਾਹੌਰ 'ਤੇ ਹੱਲਾ ਬੋਲ ਕੇ ਕਬਜ਼ੇ ਵਿਚ ਲੈ ਲਿਆ ਪਰ ਉਸ ਦੀ ਬੁਰੀ ਕਿਸਮਤ ਨੂੰ ਪਿਛੋਂ ਕਾਬਲ ਵਿਚ ਉਸ ਦੇ ਭਰਾ ਮਹਿਮੂਦ ਸ਼ਾਹ ਨੇ ਬਗਾਵਤ ਕਰ ਕੇ ਆਪਣੇ ਆਪ ਨੂੰ ਬਾਦਸ਼ਾਹ ਐਲਾਨ ਕਰ ਦਿੱਤਾ। ਜ਼ਮਾਨ ਨੇ ਅਹਿਮਦ ਸ਼ਾਹ ਸ਼ਾਹਾਨਚੀ ਨੂੰ ਲਾਹੌਰ ਦਾ ਸੂਬੇਦਾਰ ਮੁਕੱਰਰ ਕਰ ਦਿੱਤਾ ਤੇ ਆਪ ਵਾਪਸ ਕਾਬਲ ਵੱਲ ਮੁੜ ਪਿਆ। ਸ਼ਾਹਾਨਚੀ ਪਾਸ ਉਸ ਸੁਰੱਖਿਆ ਵਾਸਤੇ 12 ਹਜ਼ਾਰ ਸੈਨਿਕ ਛੱਡ ਗਿਆ। ਫਤਿਹ ਸਿੰਘ ਅਤੇ ਰਣਜੀਤ ਸਿੰਘ ਨੇ ਮਿਲ ਕੇ ਲਾਹੌਰ 'ਤੇ ਹੱਲਾ ਬੋਲ ਦਿੱਤਾ। ਸੂਬੇਦਾਰ ਇਕ ਦਿਨ ਲਈ ਵੀ ਸਿੱਖਾਂ ਦਾ ਮੁਕਾਬਲਾ ਨਾ ਕਰ ਸਕਿਆ। ਉਹ ਕਤਲ ਹੋ ਗਿਆ ਅਤੇ ਉਸ ਦੇ ਸੈਨਿਕ ਤਿੱਤਰ ਹੋ ਗਏ।

ਜ਼ਮਾਨ ਸ਼ਾਹ ਨੇ ਅਫਗਾਨਿਸਤਾਨ ਦੀ ਬਗਾਵਤ ਤਾਂ ਦਬਾ ਦਿੱਤੀ ਪਰ ਉਸ ਦੇ ਸੂਬੇਦਾਰ ਦਾ ਕਤਲ ਕਰ ਦਿੱਤਾ ਹੈ - ਇਸ ਭਾਰੀ ਹੱਤਕ ਦਾ ਬਦਲਾ ਲੈਣ 27 ਨਵੰਬਰ 1798 ਨੂੰ ਉਸ ਨੇ ਫਿਰ ਲਾਹੌਰ ਉਪਰ ਹੱਲਾ ਬੋਲ ਦਿੱਤਾ। ਬਾਬਾ ਸਾਹਿਬ ਸਿੰਘ ਬੇਦੀ ਦਾ ਖਾਲਸਾ ਪੰਥ ਵਿਚ ਬੜਾ ਸਤਿਕਾਰ ਸੀ। ਅਕਾਲੀ ਫੂਲਾ ਸਿੰਘ ਤੋਂ ਪਹਿਲੋਂ ਵੱਡੀ ਸਤਿਕਾਰਯੋਗ ਸ਼ਖਸੀਅਤ ਉਹੋ ਸਨ। ਉਨ੍ਹਾਂ ਨੇ ਸਰਬੱਤ ਖਾਲਸਾ ਸੱਦਣ ਦਾ ਐਲਾਨ ਕਰ ਦਿੱਤਾ ਕਿ ਸਾਰੇ ਸਿੰਘ ਆਪਸੀ ਨਿੱਕੇ ਮੋਟੇ ਵੈਰ ਵਿਰੋਧ ਭੁਲਾ ਕੇ ਸਾਂਝੇ ਤੇ ਸ਼ਕਤੀਸ਼ਾਲੀ ਦੁਸ਼ਮਣ ਦਾ ਮੁਕਾਬਲਾ ਕਰਨ। ਸਾਰੀਆਂ ਮਿਸਲਾਂ ਦੇ ਮੁਖੀ ਆਏ ਕੇਵਲ ਪਟਿਆਲੇ ਦਾ ਰਾਜਾ ਸਾਹਿਬ ਸਿੰਘ ਨਹੀਂ ਆਇਆ। ਜਿਵੇਂ ਵੱਡੇ ਘੱਲੂਘਾਰੇ ਸਮੇਂ ਬਾਬਾ ਆਲਾ ਸਿੰਘ ਨੇ ਸਿੱਖਾਂ ਦੀ ਮੱਦਦ ਕਰਨ ਤੋਂ ਇਨਕਾਰ ਕਰ ਦਿਤਾ ਸੀ ਉਵੇਂ ਹੀ ਸਾਹਿਬ ਸਿੰਘ ਇਸ ਰਫੜ ਤੋਂ ਮੁਕਤ ਮੌਜ ਵਿਚ ਰਿਹਾ।

ਸ਼ਾਹ ਜ਼ਮਾਨ ਨੇ ਲਾਹੌਰ ਲੁੱਟ ਲਿਆ। ਇਸ ਦਾ ਸਿੰਘਾਂ ਨੇ ਕੋਈ ਵਿਰੋਧ ਨਹੀਂ ਕੀਤਾ, ਕਿਉਂ ਕਿ ਉਨ੍ਹਾਂ ਨੂੰ ਪਤਾ ਸੀ ਇਸ ਪਿਛੋਂ ਉਹ ਅੰਮ੍ਰਿਤਸਰ ਆਏਗਾ। ਦਰਬਾਰ ਸਾਹਿਬ ਦੀ ਤਬਾਹੀ ਸਿੱਖਾਂ ਦੀ ਅਣਖ ਦਾ ਖਾਤਮਾ ਸਮਝੀ ਜਾਇਆ ਕਰਦੀ ਸੀ। ਉਸ ਨੇ ਅੰਮ੍ਰਿਤਸਰ ਵੱਲ ਰੁਖ ਕੀਤਾ ਤਾਂ ਸਰਬੱਤ ਖਾਲਸਾ ਉਸ ਦੀ ਉਡੀਕ ਵਿਚ ਸ਼ਹਿਰੋਂ ਬਾਹਰ ਮੌਜੂਦ ਸੀ। ਬੇਅੰਤ ਖੂੰਖਾਰ ਜੰਗ ਹੋਈ ਪਰ ਸਿੱਖ ਉਸ ਨੂੰ ਪਿੱਛੇ ਧਕਦੇ ਧਕਦੇ ਲਾਹੌਰ ਤਕ ਵਾਪਸ ਲੈ ਗਏ ਤੇ ਜਦੋਂ ਉਹ ਕਿਲ੍ਹੇ ਵਿਚ ਜਾ ਵੜਿਆ ਤਾਂ ਸਿੱਖ ਫੌਜਾਂ ਫਿਰ ਅੰਮ੍ਰਿਤਸਰ ਦੀ ਰੱਖਿਆ ਕਰਨ ਲਈ ਪਰਤ ਆਈਆਂ।

ਹਰ ਰਾਤ ਰਣਜੀਤ ਸਿੰਘ ਮਨਚਲੇ ਅਲਬੇਲੇ ਜੁਆਨਾਂ ਦਾ ਇਕ ਜੰਗੀ ਜਥਾ ਨਾਲ ਤੋਰ ਕੇ ਲਾਹੌਰ ਜਾ ਅੱਪੜਦਾ ਤੇ ਭਿਆਨਕ ਕੁਹਰਾਮ ਮਚਾ ਕੇ ਵਾਪਸ ਪਰਤਦਾ। ਸ਼ਾਹ ਜ਼ਮਾਨ ਜਿਸ ਕਿਲ੍ਹੇ ਚਿ ਸੁਰੱਖਿਅੱਤ ਸੀ ਉਸ ਦੇ ਸੰਮਨ ਬੁਰਜ ਹੇਠ ਖਲੋ ਕੇ ਰਣਜੀਤ ਸਿੰਘ ਲਲਕਾਰਦਾ ''ਬਾਹਰ ਨਿਕਲ ਅਬਦਾਲੀ ਦਿਆ ਪੋਤਰਿਆ, ਚੜ੍ਹਤ ਸਿੰਘ ਦਾ ਪੋਤਰਾ ਨੇੜੇ ਖਲੋਤਾ ਤੈਨੂੰ ਵੰਗਾਰਦਾ ਹੈ।'' ਜਿੰਨੇ



ਮਹਾਰਾਜਾ ਰਣਜੀਤ ਸਿੰਘ ਚਿੱਤਰਕਾਰ: ਜਰਨੈਲ ਸਿੰਘ

# ਮਹਾਰਾਜਾ ਰਣਜੀਤ ਸਿੰਘ

ਦਿਨ ਸ਼ਾਹ ਲਾਹੌਰ ਵਿਚ ਰਿਹਾ - ਕਿਲੇ ਤੋਂ ਬਾਹਰ ਨਹੀਂ ਨਿਕਲਿਆ ਤੇ ਇਕ ਰਾਤ ਚੁੱਪ ਚੁਪੀਤੇ ਉਹ ਅਫਗਾਨਿਸਤਾਨ ਦੇ ਰਸਤੇ ਅਜਿਹਾ ਪਿਆ ਕਿ ਮੁੜ ਕੇ ਇਧਰ ਪਰਤਣ ਦਾ ਹੌਸਲਾ ਨਹੀਂ ਕੀਤਾ।

7 ਜੁਲਾਈ, 1797 ਨੂੰ ਆਪਣੀ ਸੈਨਾ ਲੈ ਕੇ ਰਣਜੀਤ ਸਿੰਘ ਨੇ ਲਾਹੌਰ ਜਿੱਤ ਕੇ ਕਿਲ੍ਹੇ ਉਤੇ ਜਦੋਂ ਨਿਸ਼ਾਨ ਸਾਹਿਬ ਲਹਿਰਾਇਆ, ਉਦੋਂ ਉਸ ਦੀ ਉਮਰ 19 ਸਾਲ ਦੀ ਸੀ। ਰਣਜੀਤ ਸਿੰਘ ਲਾਹੌਰ ਤੇ ਕਾਬਜ਼ ਹੋ ਗਿਆ ਤਾਂ ਅੱਠ ਸੌ ਸਾਲ੍ਹਾਂ ਤੋਂ ਪੱਛਮੀ ਦਰਵਾਜ਼ਾ ਜਿਹੜਾ ਧਾੜਵੀਆਂ ਡਕੈਤਾਂ ਲਈ ਸਦਾ ਖੁੱਲ੍ਹਾ ਰਿਹਾ ਸੀ - ਉਹ ਹਮੇਸ਼ਾ ਲਈ ਬੰਦ ਹੋ ਗਿਆ। ਬਾਰਾਂ ਅਪਰੈਲ 1801 ਈਸਵੀ ਨੂੰ ਵਿਸਾਖੀ ਦੇ ਦਿਨ ਉਹ ਲਾਹੌਰ ਦੇ ਸਿੰਘਾਸਨ ਉਪਰ ਬਿਰਾਜਮਾਨ ਹੋਇਆ ਤਾਂ ਬਾਬਾ ਸਾਹਿਬ ਸਿੰਘ ਬੇਦੀ ਨੇ ਰਾਜ ਤਿਲਕ ਲਗਾ ਕੇ 'ਸਰਕਾਰ' ਦਾ ਖਿਤਾਬ ਦਿੱਤਾ। ਇਸ ਦਿਨ ਜੈਕਾਰਿਆਂ ਦੀ ਗੁੰਜਾਰ ਵਿਚ ਉਹ ਸਿੱਕਾ ਮੁੜ ਜਾਰੀ ਕੀਤਾ ਗਿਆ ਜਿਹੜਾ ਬਾਬਾ ਬੰਦਾ ਸਿੰਘ ਨੇ ਚਲਾਇਆ ਸੀ:

*ਦੇਗੋ ਤੇਗੋ ਫਤਿਹੋ ਨੁਸਰਤ ਬੇਦਰੰਗ*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

(ਗਰੀਬਾਂ ਲਈ ਦੇਗ਼ ਅਤੇ ਕਮਜ਼ੋਰਾਂ ਦੀ ਰਾਖੀ ਲਈ ਤੇਗ਼ ਦੁਆਰਾ ਫਤਿਹ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਦੌਲਤ ਪ੍ਰਾਪਤ ਹੋਈ।)

ਗੁਲਾਬ ਸਿੰਘ ਭੰਗੀ ਨੂੰ ਰਣਜੀਤ ਸਿੰਘ ਦੀ ਚੜ੍ਹਤ ਖਤਰਨਾਕ ਲੱਗੀ। ਉਸ ਨੇ ਕਈ ਹਮਜੋਲੀ ਇਕੱਠੇ ਕਰ ਲਏ ਤੇ ਕਸੂਰ ਦੇ ਨਿਜ਼ਾਮੁੱਦੀਨ ਸੂਬੇਦਾਰ ਨੂੰ ਵੀ ਨਾਲ ਰਲਾ ਕੇ ਲਾਹੌਰ ਤੇ ਚੜ੍ਹਾਈ ਕਰ ਦਿੱਤੀ। ਰਣਜੀਤ ਸਿੰਘ ਆਪਣੀ ਸੈਨਾ ਲੈ ਕੇ ਸ਼ਹਿਰੋਂ 9 ਮੀਲ ਦੂਰ ਅੱਪੜ ਗਿਆ ਤੇ ਸਾਹਮਣੇ ਤੋਂ ਆ ਰਹੀਆਂ ਫੌਜਾਂ ਰੁਕ ਗਈਆਂ। ਦੋਵੇਂ ਪਾਸੇ ਦੀਆਂ ਫੌਜਾਂ ਦੋ ਮਹੀਨੇ ਆਹਮੋ ਸਾਹਮਣੇ ਡਟੀਆਂ ਰਹੀਆਂ ਪਰ ਕਿਸੇ ਨੇ ਵੀ ਪਹਿਲ ਕਰਨ ਦਾ ਖਤਰਾ ਨਹੀਂ ਉਠਾਇਆ। ਇਕ ਸ਼ਾਮ ਗੁਲਾਬ ਸਿੰਘ ਏਨੀ ਸ਼ਰਾਬ ਪੀ ਗਿਆ ਕਿ ਉਸ ਦੀ ਮੌਤ ਹੋ ਗਈ। ਉਸ ਦੀਆਂ ਸਹਾਇਕ ਫੌਜਾਂ ਖਿਸਕ ਗਈਆਂ ਤੇ ਮਹਾਰਾਜਾ ਵਾਪਸ ਲਾਹੌਰ ਪਰਤ ਆਇਆ।

ਲਾਹੌਰ ਵਰਗੇ ਮਹਾਂਨਗਰ ਉਤੇ ਕਾਬਜ਼ ਹੋ ਜਣ ਵਿਚ ਬੜੀ ਸ਼ਾਨ ਸੀ ਪਰ ਇਕ ਸਿੱਖ ਰਾਜੇ ਦਾ ਰਾਜ ਅਧੂਰਾ ਹੈ ਜੇ ਅੰਮ੍ਰਿਤਸਰ ਬਾਹਰ ਹੈ। ਅੰਮ੍ਰਿਤਸਰ ਉਤੇ ਗੁਲਾਬ ਸਿੰਘ ਭੰਗੀ ਦੀ ਵਿਧਵਾ ਮਾਈ ਸੁੱਖਾਂ ਦਾ ਕਬਜ਼ਾ ਸੀ। ਰਣਜੀਤ ਸਿੰਘ ਆਪਣੀ ਫੌਜ ਲੈ ਕੇ ਅੰਮ੍ਰਿਤਸਰ ਪੁੱਜਾ ਤੇ ਹਮਲੇ ਦੀਆਂ ਤਿਆਰੀਆਂ ਕਰ ਹੀ ਰਿਹਾ ਸੀ ਕਿ ਅੰਦਰੋਂ ਭਾਰੀ ਤੋਪਾਂ ਦੀਆਂ ਗਰਜਾਂ ਸ਼ੁਰੂ ਹੋ ਗਈਆਂ। ਮਾਈ ਸੁਖਾਂ ਨੇ ਗੋਲਿਆਂ ਦਾ ਮੀਂਹ ਵਰ੍ਹਾ ਦਿਤਾ। ਮਾਈ ਲੜ ਕੇ ਮਰ ਜਾਣ ਦੀ ਇਛੁੱਕ ਸੀ ਪਰ ਅਕਾਲੀ ਫੂਲਾ ਸਿੰਘ ਨੇ ਤੁਰੰਤ ਮਾਤਾ ਨਾਲ ਸੰਪਰਕ ਕੀਤਾ ਤੇ ਗੋਲਾਬਾਰੀ ਬੰਦ ਕਰਵਾਈ। ਅਕਾਲੀ ਜੀ ਇਹ ਸੁਲਾਹ ਨਾ ਕਰਵਾਉਂਦੇ ਤਾਂ ਦੋਹੀਂ ਪਾਸੇ ਸਿੱਖ ਫੌਜਾਂ ਦਾ ਭਾਰੀ ਨੁਕਸਾਨ ਹੋਣਾ ਸੀ। ਮਈ ਨੂੰ ਰਣਜੀਤ ਸਿੰਘ ਨੇ ਪਿੰਜਰੇ ਬਾਗ ਸਮੇਤ ਦਰਜਣਾ ਪਿੰਡ ਜਗੀਰ ਵਿਚ ਦੇ ਦਿੱਤੇ ਤੇ ਤੇ ਸ਼ਹਿਰ ਵਿਚ ਵਿਜਈ ਹੋ ਕੇ 24 ਫਰਵਰੀ, 1805 ਈਸਵੀ ਨੂੰ ਦਰਬਾਰ ਸਾਹਿਬ ਮੱਥਾ ਟੇਕਿਆ। ਉਸੇ ਦਿਨ ਉਸਾਰੀ ਅਤੇ ਕਾਰ ਸੇਵਾ ਦੇ ਕਾਰਜ ਵੱਡੀ ਪੱਧਰ ਉਪਰ ਸ਼ੁਰੂ ਹੋ ਗਏ। ਸੰਗਮਰਮਰ ਅਤੇ ਸੋਨਾ ਮੜ੍ਹਨ ਦਾ ਕੰਮ ਕਰਵਾਉਣ ਲਈ ਮਹਿੰਗੇ ਤੋਂ ਮਹਿੰਗੇ ਸ਼ਿਲਪੀ ਮੰਗਵਾਏ ਗਏ। ਅੱਜ ਵੀ ਦਰਬਾਰ ਸਾਹਿਬ ਦੇ ਦਰਵਾਜ਼ੇ ਉਤੇ ਇਕ ਸ਼ਬਦ ਲਿਖੇ ਅੰਕਿਤ ਹਨ, ''ਇਹ ਸੇਵਾ ਸ੍ਰੀ ਗੁਰੂ ਮਹਾਰਾਜ ਜੀ ਨੇ ਆਪਣੇ ਸੇਵਕ ਰਣਜੀਤ ਸਿੰਘ ਉਪਰ ਅਪਾਰ ਦਇਆ ਕਰਕੇ ਕਰਵਾਈ।''

ਮਰਘਾ ਰਾਜਾ ਜਸਵੰਤ ਰਾਓ ਹੋਲਕਰ ਨੂੰ ਅੰਗਰੇਜ਼ਾਂ ਨੇ ਭਰਤਪੁਰ ਦੀ ਜੰਗ ਵਿਚ ਹਰਾ ਦਿਤਾ ਤਾਂ ਉਸ ਨੇ ਬਚਣ ਲਈ ਆਪਣੀ ਸੈਨਾ ਸਮੇਤ ਪੰਜਾਬ ਵਲ ਰੁਖ਼ ਕੀਤਾ। ਜਨਰਲ ਲੇਕ ਉਸ ਦਾ ਪਿੱਛਾ ਕਰਦਾ ਕਰਦਾ ਪੰਜਾਬ ਦੀਆਂ ਹੱਦਾਂ ਤਕ ਚਲਾ ਆਇਆ। ਅੰਗਰੇਜ਼ ਜਰਨੈਲ ਫਿਲੌਰ ਦੇ ਲਾਗੇ ਰੁਕ ਗਿਆ ਤੇ ਹੋਲਕਰ ਲਾਹੌਰ ਜਾ ਪੁੱਜਾ। ਉਸ ਨੇ ਮਹਾਰਾਜੇ ਤੋਂ ਸ਼ਰਣ ਮੰਗੀ। ਮਹਾਰਾਜੇ ਨੇ ਕਿਹਾ, ''ਨਿਸ਼ਚਿੰਤ ਰਹੋ। ਤੁਸੀਂ ਅਤੇ ਤੁਹਾਡੀ ਸੈਨਾ ਮੇਰੇ ਪਾਸ ਸੁਰੱਖਿਅਤ ਹੈ। ਜਿੰਂਾ ਸਮਾਂ ਇੱਛਾ ਹੋਵੇ ਰਹੋ ਪੂਰੇ ਸਤਿਕਾਰ ਪੂਰੀਆਂ ਸਹੂਲਤਾਂ ਸਹਿਤ ਰੱਖਾਂਗੇ।''

ਉਧਰ ਜਨਰਲ ਲੇਕ ਲਗਾਤਾਰ ਮਹਰਾਜੇ ਪਾਸ ਸੁਨੇਹੇ ਭੇਜ ਰਿਹਾ ਸੀ ਕਿ ਸਾਡਾ ਭਗੌੜਾ ਸਾਡੇ ਹਵਾਲੇ ਕਰੋ ਪਰ ਮਹਾਰਾਜਾ ਟਾਲਦਾ ਰਿਹਾ। ਇਧਰ ਹੌਲਕਰ ਨੇ ਮਹਰਾਜੇ ਨੂੰ ਕਿਹਾ ਕਿ ਮੇਰੀ ਸੈਨਿਕ ਮੱਦਦ ਕਰ ਕੇ ਮੇਰਾ ਦੇਸ ਮੈਨੂੰ ਅੰਗਰੇਜ਼ਾਂ ਤੋਂ ਖੋਹ ਕੇ ਦਿਵਾਓ। ਮਹਾਰਾਜੇ ਨੇ ਕਿਹਾ, ''ਤੁਹਾਨੂੰ ਸੈਨਿਕ ਮਦਦ ਦੇਣੀ ਹੈ ਕਿ ਨਹੀਂ, ਇਸ ਦਾ ਫੈਸਲਾ ਮੈਂ ਨਹੀਂ ਕਰ ਸਕਦਾ ਸਰਕਾਰ ਖਾਲਸਾ ਕਰੇਗੀ। ਮੈਂ ਸਰਕਾਰ ਦੀ ਸਲਾਹ ਲੈ ਰਿਹਾ ਹਾਂ।'' ਪ੍ਰਮੁੱਖ ਸਲਾਹਕਾਰਾਂ ਵਜ਼ੀਰਾਂ ਅਤੇ ਜਰਨੈਲਾਂ ਦੀ ਮੀਟਿੰਗ ਬੁਲਾਈ ਗਈ। ਅੱਧੇ ਮੈਂਬਰ ਕਹਿ ਰਹੇ ਸਨ ਕਿ ਸ਼ਰਣ ਆਏ ਨੂੰ ਪਨਾਹ ਦੇਣੀ ਸਾਡਾ ਫਰਜ਼ ਹੈ ਪਰ ਅੱਧੇ ਸਹਿਮਤ ਨਹੀਂ ਸਨ। ਵਿਦੇਸ਼ ਮੰਤਰੀ ਫਕੀਰ ਅਜੀਜ਼ਉਦੀਨ ਬੁਖ਼ਾਰੀ ਨੇ ਕਿਹਾ ਕਿ ਸ਼ਰਣ ਆਏ ਨੂੰ ਸੁਰੱਖਿਆ ਦੇਣੀ ਸ਼ਰਕਾਰ ਖਾਲਸਾ ਦਾ ਧਰਮ ਹੈ ਤੇ ਇਹ ਧਰਮ ਅਸੀਂ ਨਿਭਾ ਰਹੇ ਹਾਂ ਪਰ ਸ਼ਰਣ ਆਏ ਬੰਦੇ ਦੀ ਮਦਦ ਵਿਚ ਆਪਣੀ ਸਾਰੀ ਸੈਨਾ ਝੋਕ ਦਿਓ ਇਹ ਵਾਜਬ ਨਹੀਂ ਖਾਸ ਕਰਕੇ ਅੰਗਰੇਜ਼ਾਂ ਨਾਲ ਸਾਡੀਆਂ ਹੱਦਾਂ ਲਗਦੀਆਂ ਹਨ ਤੇ ਅੰਗਰੇਜ਼ਾਂ ਨੇ ਸਾਡੇ ਕਿਸੇ ਦੁਸ਼ਮਣ ਨਾਲ ਸੰਧੀ ਵੀ ਨਹੀਂ ਕੀਤੀ। ਹੋਲਕਰ ਸਾਡੇ ਭਰੋਸੇਮੰਦ ਮਿੱਤਰਾਂ ਵਿਚੋਂ ਨਹੀਂ ਹੈ ਜਿਸ ਵਾਸਤੇ ਇਹ ਖਤਰਾ ਉਠਾ ਕੇ ਅੰਗਰੇਜ਼ਾਂ ਖਿਲਾਫ ਯੁੱਧ ਛੇੜ ਦੇਈਏ।

ਦੋਵੇਂ ਪਾਸੇ ਦੇ ਸਲਾਹਕਾਰ ਆਪਣੇ ਆਪਣੇ ਸਟੈਂਡ ਉਪਰ ਡਟੇ ਰਹੇ ਤਾਂ ਜਿਵੇਂ ਮਹਾਰਾਜਾ ਦੁਚਿਤੀ ਵੇਲੇ ਹਮੇਸ਼ਾ ਕਰਿਆ ਕਰਦਾ ਸੀ - ਮਹਾਰਾਜ ਦੀ ਹਜ਼ੂਰੀ ਵਿਚ ਪਰਚੀਆਂ ਰੱਖ ਕੇ ਬੱਚੇ ਨੂੰ ਇਕ ਪਰਚੀ ਚੁੱਕਣ ਲਈ ਕਿਹਾ। ਪਰਚੀ ਅੰਗਰੇਜ਼ਾਂ ਦੇ ਹੱਕ ਵਿਚ ਨਿਕਲੀ। ਮਹਾਰੇ ਨੇ ਹੋਲਕਰ ਨੂੰ ਸੈਨਾ ਦੇਣ ਤੋਂ ਇਨਕਾਰ ਕਰ ਦਿੱਤਾ, ਪਰ ਨਾਲ ਹੀ ਜਨਰਲ ਲੇਕ ਪਾਸ ਸੁਨੇਹਾ ਭੇਜਿਆ, ''ਮੈਂ ਜਿਸ ਰਾਜੇ ਜਾਂ ਸੂਬੇਦਾਰ ਦਾ ਇਲਾਕਾ ਜਿੱਤਦਾ ਹਾਂ ਤਾਂ ਉਸ ਦੇ ਮਾਲਕ ਦੀ ਹੱਤਕ ਨਹੀਂ ਕਰਦਾ ਸਗੋਂ ਸਨਮਾਨ ਦੇ ਕੇ ਉਸ ਨੂੰ ਉਸੇ ਦੇ ਇਲਾਕੇ ਵਿਚ ਪ੍ਰਬੰਧ ਸਰਕਾਰ ਖਾਲਸਾ ਅਧੀਨ ਚਲਾਉਣ ਲਈ ਭੇਜ ਦਿੰਦਾ ਹਾਂ। ਇਸ ਨਾਲ ਮੇਰੇ ਰਾਜ ਵਿਚ ਬਦਅਮਨੀ ਪੈਦਾ ਨਹੀਂ ਹੋਈ ਸਗੋਂ ਖੁਸ਼ਹਾਲੀ ਵਧੀ ਹੈ। ਮੇਰੀ ਇੱਛਾ ਹੈ ਕਿ ਤੁਸੀਂ ਹੋਲਕਰ ਨੂੰ ਤੰਗ ਨਾ ਕਰੋ।''

ਅੰਗਰੇਜ਼ ਸਰਕਾਰ ਨੇ ਆਪਸ ਵਿਚ ਸਲਾਹ ਮਸ਼ਵਰੇ ਕਰਕੇ ਹੋਲਕਰ ਨੂੰ ਉਸ ਦਾ ਇਲਾਕਾ ਕੁੱਝ ਬੰਦਸ਼ਾਂ ਲਾ ਕੇ ਵਾਪਸ ਕਰ ਦਿੱਤਾ। ਹੋਲਕਰ ਵਾਪਸ ਪਰਤ ਗਿਆ। ਵਾਪਸ ਜਾ ਕੇ ਉਸ ਨੇ ਮਹਾਰਾਜੇ ਨੂੰ ਇਕ ਗੁਸੈਲੀ ਚਿੱਠੀ ਲਿਖੀ, ''ਮੈਨੂੰ ਲਗਦਾ ਸੀ ਸਿੱਖਾਂ ਵਿਚ ਖੱਤਰੀਆਂ ਦਾ ਖੂਨ ਹੈ, ਇਸ ਲਈ ਪੰਜਾਬ ਵਿਚ ਗਿਆ ਸੀ ਪਰ ਉਥੇ ਜਾ ਕੇ ਪਤਾ ਲੱਗਾ ਕਿ ਸਿੱਖਾਂ ਤੋਂ ਵਧੀਕ ਬੁਜ਼ਦਿਲ ਹੋਰ ਕੋਈ ਕੌਮ ਨਹੀਂ ਤੇ ਇਨ੍ਹਾਂ ਦੇ ਰਾਜੇ ਰਣਜੀਤ ਸਿੰਘ ਤੋਂ ਵਧੀਕ ਘਟੀਆ ਕੋਈ ਰਾਜਾ ਨਹੀਂ।''

ਰਣਜੀਤ ਸਿੰਘ ਨੇ ਇਸ ਪੱਤਰ ਦਾ ਜਵਾਬ ਇਉਂ ਡਿਕਟੇਟ ਕਰਵਾਇਆ, ''ਸਨਮਾਨਯੋਗ ਮਰਾਠਾ ਸਰਕਾਰ ਹੋਲਕਰ, ਤੁਹਾਡੀ 50 ਹਜ਼ਾਰ ਦੀ ਫੌਜ ਨੂੰ ਦਸ ਹਜ਼ਾਰ ਅੰਗਰੇਜ਼ਾਂ ਨਾਲ ਜਨਰਲ ਲੇਟ ਕੁੱਟਦਾ ਕੁੱਟਦਾ ਸਤਿਲੁਜ ਟਪਾ ਗਿਆ ਸੀ ਤੇ ਸਰਕਾਰ ਖਾਲਸਾ ਦੇ ਦੇਸ ਦੀ ਹੱਦ ਵਿਚ ਅੱਪੜ ਕੇ ਤੁਸੀਂ ਦਮ ਲਿਆ ਸੀ ਪਰ ਤੁਹਾਡੇ ਖਤ ਤੋਂ ਪਤਾ ਲੱਗਾ ਕਿ ਤੁਸੀਂ ਬਹਾਦਰ ਹੋ ਅਤੇ ਸਿੱਖ ਕਾਇਰ ਹਨ। ਜਿੰਨੇ ਸੰਭਵ ਹੋ ਸਕੀ, ਤੁਹਾਡੀ ਸੇਵਾ ਸਹਾਇਤਾ ਕੀਤੀ ਤੇ ਤੁਹਾਡਾ ਦੇਸ ਵੀ ਤੁਹਾਨੂੰ ਮਿਲ ਗਿਆ ਤੇ ਅੰਗਰੇਜ਼ ਨੇ ਤੁਹਾਨੂੰ ਤੰਗ ਵੀ ਨਹੀਂ ਕੀਤਾ ਪਰ ਹੁਣ ਪਤਾ ਲੱਗਾ ਹੈ ਕਿ ਰਣਜੀਤ ਸਿੰਘ ਬੜਾ ਘਟੀਆ ਆਦਮੀ ਹੈ ਤੇ ਹੋਲਕਰ ਸਰਕਾਰ ਹੈ ਬੜਾ ਨੇਕ ਤੇ ਦੂਰਅੰਦੇਸ਼। ਪੱਤਰ ਲਈ ਧੰਨਵਾਦ।''

ਬਾਅਦ ਵਿਚ ਹੋਲਕਰ ਮਹਾਰਾਜਾ ਸਿੱਖਾਂ ਦੇ ਜਾਨੀ ਦੁਸ਼ਮਣ ਬਾਦਸ਼ਾਹ ਅਫ਼ਗਾਨਿਸਤਾਨ ਨਾਲ ਸੰਧੀ ਕਰਨ ਦੇ ਯਤਨ ਵੀ ਕਰਦਾ ਰਿਹਾ ਪਰ ਅਫ਼ਗਾਨਾਂ ਨੇ ਉਸ ਉਤੇ ਇਤਬਾਰ ਨਹੀਂ ਕੀਤਾ।